ੴ ਸਤਿਗੁਰਪ੍ਰਸਾਦਿ ॥

ਨਵਾਂ ਕਿੱਸਾ

## ਬੈਂਤਾਂ ਫਿਰਾਕ

ਅਰਥਾਤ

# ਸ਼ੀਰੀਂ ਵਿਯੋਗ

ਰਚਿਤ

ਭਾਈ ਕਿਸ਼ਨ ਸਿੰਘ ਕਵੀਸ਼ਰ ਕਕਰਾਲਾ ਨਿਵਾਸੀ

ਕਰਤਾ-ਅਮਲਾਂ ਦੇ ਫਲ ਤੇ ਪੱਤਲ ਆਦਿਕ

ਜਿਸਨੂੰ ਸਦਾ ਲਈ ਹੱਕ ਖ੍ਰੀਦਕੇ

ਭਾਈ ਨਿਹਾਲ ਸਿੰਘ ਭਗਵਾਨ ਸਿੰਘ

ਪੁਸਤਕਾਂ ਤੇ ਕ੍ਰਿਪਾਨਾਂ ਵਾਲੇ

ਮਾਲਿਕ-ਦੀ ਖਾਲਸਾ ਜਨਰਲ ਏਜੰਸੀ ਨੰਬਰ ੧

ਪਟਿਆਲਾ ਨੇ ਛਪਵਾਯਾ

ਸਰਦਾਰ ਬੁਧ ਸਿੰਘ ਮੈਨੇਜਰ ਤੇ ਪ੍ਰਿੰਟਰ ਦੇ ਪ੍ਰਬੰਧ ਦ੍ਵਾਰਾ

ਸ੍ਰੀ ਗੁਰਮਤ ਪ੍ਰੈਸ ਸ੍ਰੀ ਅਮ੍ਰਿਤਸਰ ਵਿਚ ਛਪਿਆ.

ਪਹਿਲੀਵਾਰ ੧੦੦੦ ਦਸੰਬਰ ੧੯੨੬ ਮੋਖ -) ਇਕ ਆਨਾ

੧ ੴ ਸਤਿਗੁਰਪ੍ਰਸਾਦਿ ॥

## ਸ਼ੀਰੀਂ ਦਾ ਬਾਰਾਮਾਹਾਂ ਕਹਿਨਾ ਯਾਰ ਵਲੇ

ਚੇਤ ਮਹੀਨਾ ॥ ਚੜ੍ਹਿਆ ਚੇਤ ਨਾ ਚਿਤ ਨੂੰ ਚੈਨ ਆਵੇ ਪਾਵਾਂ ਵੈਨ ਪਈ ਭਿੰਨੇ ਨੈਨ ਦੋਵੇਂ। ਮੈਨੂੰ ਨੀਂਦ ਅਰਾਮ ਹਰਾਮ ਹੋਇਆ ਐਵੇਂ ਜਾਨ ਪਏ ਦਿਨਰੈਨ ਦੋਵੇਂ ਲਗੀ ਅਗ ਵਿਛੋੜੇ ਦੀ ਵਿਚ ਸੀਨੇ ਗਏ ਉਠ ਮੈਥੋਂ ਸੁਖ ਚੈਨ ਦੋਵੇਂ। ਇਸ਼ਕ ਆਸ਼ਕ ਮਾਸ਼ੂਕ ਨੂੰ ਇਕ ਕਰੇ ਜਿਵੇਂ ਸ਼ਕਲ ਇਕੋ ਐਨ ਗੈਨ ਦੋਵੇਂ। ਕਿਸ਼ਨ ਸਿੰਘ ਦਿਲ ਇਸ਼ਕਆਲੜਨਲਗੇ ਜਿਵੇਂਜੰਗਵਿਚਹਸਨਹੁਸੈਨਦੋਵੇਂ।

ਬਿਸਾਖ ਮਾਹ ॥ ਚੜ੍ਹਿਆ ਮਾਹ ਬਿਸਾਖ ਬੈਰਾਗ ਲਗਾ ਨਾਗ ਇਸ਼ਕ ਮੈਨੂੰ ਡੰਗ ਮਾਰ ਗਿਆ। ਜ਼ਾਰ ਜ਼ਾਰ ਰੋਵਾਂ ਭੁਲੀ ਕਾਰ ਸਾਰੀ ਸੁਧ ਸਾਰ ਘਰ ਬਾਰ ਵਿਸਾਰ ਗਿਆ। ਮੈਥੋਂ ਸਹੁਰੇ ਪੇਈਅੜੇ ਗਏ ਦੋਵੇਂ ਦੀਨ ਦੁਨੀ ਦੇ ਕੰਮ ਤੋਂ ਮਾਰ ਗਿਆ। ਜਿਸ ਯਾਰ ਕਾਰਨ ਮਾਰਨ ਲੋਗ ਤਾਨੇ ਓਹ ਭੀ ਦੇ ਨਾ ਰੱਜ ਦੀਦਾਰ ਗਿਆ। ਕਿਸ਼ਨ ਸਿੰਘ ਮੈਂ ਕਮਲੀ ਹੋਇ ਗਈ ਪਿਆਰਾ ਪ੍ਰੇਮ ਜਾਦੂ ਸਿਰ ਡਾਰ ਗਿਆ ॥ ੨ ॥

ਜੇਠ ਮਾਹ ॥ ਆਇਆ ਜੇਠ ਜਹਾਨ ਦੇ ਵਿਚ ਸ਼ੋਹਰਤ ਹੋਈ ਤੁਧ ਕਾਰਨ ਯਾਰ ਪਿਆਰਿਆ ਓਇ। ਉਸੇ ਘੜੀ ਦੀ ਨਾਗਨੀ ਲੜੀ ਮੈਨੂੰ ਡਿੰਗੀ ਜ਼ੁਲਫ ਦੀ

ਤਾਰ ਪਿਆਰਿਆ ਓਏ। ਇਕੇ ਆਇਕੇ ਦੇਹ ਦੀਦਾਰ ਮੈਨੂੰ ਇਕੇ ਮਾਰ ਤਲਵਾਰ ਪਿਆਰਿਆ ਓਏ। ਅਖੀ ਲਾਇਕੇ ਕੰਡ ਵਲਾਇ ਬੈਠੋਂ ਬਰਛੀ ਮਾਰ ਵਿਸਾਰ ਪਿਆਰਿਆ ਓਏ। ਕਿਸ਼ਨ ਸਿੰਘ ਦਿਲ ਨਕਸ ਨਿਗਾਰ ਤੇਰਾ ਗਿਆ ਸਬਰ ਕਰਾਰ ਪਿਆਰਿਆ ਓਏ॥ ੩॥

ਮਾਹ ਹਾੜ ॥ ਚੜੇ ਹਾੜ ਹਾੜੇ ਘੜਾਂ ਰਾਤ ਦਿਨੇ ਮਿਲੀਂ ਆਨ ਓਇ ਦਿਲਵਰਾ ਵਾਸਤਾਈ। ਕੀਤੀ ਜਾਨਕੇ ਜਾਨ ਕੁਰਬਾਨ ਤੈਥੋਂ ਮੈਂ ਬਿਜਾਨ ਓਇ ਦਿਲਵਰਾ ਵਾਸਤਾਈ। ਤਕ ਤਕਕੇ ਅਖੀਆਂ ਥਕ ਗਈਆਂ ਗਿਆ ਸਾਨ ਓਇ ਦਿਲਵਰਾ ਵਾਸਤਾਈ। ਤੇਰੇ ਬਾਝ ਏਹ ਵਸ ਦਾ ਸ਼ਹਿਰ ਦਿਸੇ ਬੀਆਬਾਨ ਓਇ ਦਿਲਵਰਾ ਵਾਸਤਾਈ। ਕਿਸ਼ਨ ਸਿੰਘ ਮੈਨੂੰ ਅਠੇ ਪਹਿਰ ਰਹਿੰਦਾ ਤੇਰਾ ਧਿਆਨ ਓ ਦਿਲਬਰਾ ਵਾਸਤਾਈ॥ ੪॥

ਮਾਹ ਸਾਵਨ ॥ ਸਾਵਨ ਸੇਜ ਤੇ ਸੁਤਿਆਂ ਸੁਖ ਨਾਹੀ ਮੇਰੇ ਨੈਨ ਬਰਸਨ ਛਮ ਛਮ ਸਈਓ। ਘਟਾ ਕਾਲੀਆਂ ਮੀਂਹ ਤਾਂ ਬਾਲੀਆਂ ਨੀ ਜੁਲਫਾਂ ਜਾਰ ਜਿਵੇਂ ਖਮ ਖਮ ਸਈਓ। ਗਿਆ ਦਮ ਤੈ ਹੋਇ ਬੇਦਮ ਰਹੀਆਂ ਕਰਾਂ ਯਾਦ ਪਈ ਦਮ ਦਮ ਸਈਓ। ਐਸਾ ਕੰਮ ਹੋਵੇ ਖੁਲੇ ਹੋਨ ਰਸਤੇ ਪਿਆਰਾ ਪਾਸ ਆਵੇ ਰਮ ਰਮ ਸਈਓ। ਕਿਸ਼ਨ ਸਿੰਘ ਮੈਂ ਹੀਰ ਭਰ ਨੈਨ ਰੋਵਾਂ ਰਾਂਝਾ ਫੇਰ ਆਵੇ ਜਮ ਜਮ ਸਈਓ॥ ੫॥

ਮਾਹ ਭਾਦਰੋਂ ॥ ਚੜ੍ਹੇ ਭਾਦ੍ਰੋਂ ਭੁਲੀ ਹਾਂ ਓਸ ਬੇਲੇ ਜਿਸ ਵੇਲੜੇ ਲਗੀਆਂ ਅਖੀਆਂ ਨੀ। ਲਖੀਂ ਹਥ ਨਾ ਆਂਵਦਾ ਗਿਆ ਵੇਲਾ ਵੇਲਾ ਇਸ਼ਕ ਦੇਵੇ ਭੈਨ ਵਖੀਆਂ ਨੀ। ਗਾਫਲ ਹੋਇਕੇ ਸੜੇ ਨੀ ਬਿਚ ਕਖਾਂ ਹੇਠ ਜਿਨਾਂ ਦੇ ਘੋੜੀਆਂ ਲਖੀਆਂ ਨੀ। ਆਤਸ਼ ਬ੍ਰਿਹੋਂ ਦੀ ਮੂਲ ਨਾ ਸਰਦ ਹੋਵੇ ਸ਼ਰਬਤ ਪੀਏ ਤੇ ਝਲੀਏ ਪਖੀਆਂ ਨੀ। ਕਿਸ਼ਨ ਸਿੰਘ ਜਿਥੇ ਬ੍ਰਿਹੋਂ ਦੁਖ ਓਥੇ ਜਿਵੇਂ ਖੰਡ ਉਤੇ ਬਹੁਤ ਮਖੀਆਂ ਨੀ ॥ ੬ ॥

ਮਾਹ ਅੱਸੂ ॥ ਅਸੂ ਆਸ ਤੇਰੀ ਇਕੋ ਸਾਂਈਆਂ ਓਇ ਤੇਰੇ ਬਾਝ ਨਾ ਆਸਰਾ ਹੋਰ ਕੋਈ। ਜੇੜ੍ਹੀ ਕਰੇ ਸੋ ਸਿਰੇ ਤੇ ਝਲਨੀ ਹੈ ਤੇਰੇ ਨਾਲ ਨ ਜਾਂਵਦਾ ਜੋਰ ਕੋਈ। ਕਿਨੂੰ ਫੋਲਕੇ ਦਿਲ ਦੀ ਗਲ ਦਸਾਂ ਨਹੀਂ ਕੰਨ ਧਰਦਾ ਮੇਰਾ ਸ਼ੋਰ ਕੋਈ। ਮੇਰੀ ਜਾਨ ਸ਼ਕੰਜੇ ਦੇ ਬਿਚ ਆਈ ਲੈ ਗਿਆ ਚੁਰਾਇ ਚਿਤ ਚੋਰ ਕੋਈ। ਕਿਸ਼ਨ ਸਿੰਘ ਦੇ ਬਾਝ ਅਨੰਦ ਕੇਹਾ ਬਿਨਾ ਚੰਦ ਅੰਗਾਰ ਚਕੋਰ ਕੋਈ ॥ ੭ ॥

ਮਾਹ ਕਤਕ ॥ ਕਤੇਂ ਕਾਗ ਉਡਾਂਵਦੀ ਰਹਾਂ ਸਦਾ ਖਾਤਰ ਯਾਰ ਦੀ ਔਂਸੀਆਂ ਪਾਵਨੀ ਹਾਂ। ਖੋਲ ਤਾਕੀਆਂ ਤਕ ਰਹੀ ਤਰਫ ਚਾਰੇ ਪਿਆਰੇ ਬਾਝ ਪਈ ਗਮ ਖਾਵਨੀ ਹਾਂ। ਕਦੇ ਦੇਖ ਦੂਰੋਂ ਦਰਸ਼ਨ ਹੋਇ ਜਾਵੇ ਤਾਂ ਭੀ ਰੋਇ ਰੋਇ ਨੀਰ ਵਹਾਵਨੀ ਹਾਂ। ਮਿਲਿਆਂ ਬਾਝ ਨਾ ਮਿਲਦੇ ਜਖਮ ਦਿਲ ਦੇ ਐਂਵੇ ਹਠ ਕਰ ਬਖਤ ਲੰਘਾਵਨੀ ਹਾਂ।

ਕਿਸ਼ਨ ਸਿੰਘ ਪਿਆਰੇ ਪਿਆਰੇ ਯਾਰਬਾਝੋਂ ਐਥੇ ਉਮਰ ਦਾ ਰਥ ਵਿਹਾਂਵਨੀ ਹਾਂ ॥ ੮ ॥

ਮਾਹ ਮਘਰ ॥ਮਘਰ ਮਾਹ ਮੁਹਬਤਾਂ ਬਹੁਤ ਮੁਸ਼ਕਲ ਨਿਹੁ ਲਾਵਨਾ ਖਾਵਨਾ ਜਹਿਰ ਲੋਕੋ । ਆਸ਼ਕ ਹੋਵਨਾ ਰੋਵਨਾ ਰਾਤ ਦਿਨੇ ਏਹ ਇਸ਼ਕ ਮਜਾਜਹੈ ਕਹਿਰ ਲੋਕੋ। ਮਰ ਜਾਵਨਾ ਜੀਂਦਿਆਂ ਪ੍ਰੀਤ ਕਰਨੀ ਭੁਲਾ ਭਾਵਨਾ ਘਰ ਨਾ ਸ਼ਹਿਰ ਲੋਕੋ। ਏਸ ਇਸ਼ਕ ਦੇ ਬਹਿਰ ਦਾ ਅੰਤ ਨਾਹੀ ਉਠੇ ਲਹਿਰ ਉਤੇ ਪਈ ਲਹਿਰ ਲੋਕੋ। ਕਿਸ਼ਨ ਸਿੰਘ ਪਿਆਰੇ ਤੇਰੀ ਯਾਦ ਅੰਦਰ ਫਰਿਆਦ ਹੋਵੇ ਅਠੇ ਪਹਿਰ ਲੋਕੋ ॥ ੯ ॥

ਮਾਹ ਪੋਹ ॥ ਆਇ ਪੋਹ ਤੇ ਪਾਲਿਆਂ ਜੋਰ ਪਾਇਆ ਪਈ ਬਰਫ ਪਹਾੜ ਕਸ਼ਮੀਰ ਤਾਂਈ। ਚੜ੍ਹਿਆ ਤਤੀ ਨੂੰ ਇਸ਼ਕ ਦਾ ਤਾਪ ਕੇਹਾ ਦਿਤਾ ਸਾੜ ਤਮਾਮ ਸਰੀਰ ਤਾਂਈ । ਜੋਗਨ ਹੋਇਕੇ ਬਦਰ ਮੁਨੀਰ ਵਾਂਗੂ ਲਿਆਂਵਾਂ ਢੂੰਡਕੇ ਬੇ ਨਜੀਰ ਤਾਂਈ । ਸ਼ਾਂਬੜ ਬਲੇ ਵਿਚ ਲੋਫ ਨਿਹਾਲੀਆਂਦੇ ਪਾਵਾਂ ਉਪਰੋਂ ਚਸ਼ਮਾਂ ਦੇ ਨੀਰ ਤਾਂਈ । ਕਿਸ਼ਨ ਸਿੰਘ ਓਹਦੇ ਮਿਲੇ ਸੁਖ ਹੋਸੀ ਜਿਸ ਮਾਰਿਆ ਨੈਨਾਂ ਦੇ ਤੀਰ ਤਾਂਈ ॥ ੧੦ ॥

ਮਾਹ ਮਾਘ ॥ ਚੜੇ ਮਾਘ ਮਲਾਮਤਾਂ ਮਿਲਨ ਮੈਨੂੰ ਮਾਓ ਬਾਪ ਸਾਰੇ ਸਾਕ ਅੰਗ ਮਾਰਨ। ਸਈਆਂ ਕੋਲ ਨਾ ਬੋਲਕੇ ਫੋਲ ਆਖਾਂ ਗਲ ਢੋਲ ਬਾਲੀ ਪਈਆਂ

ਜੰਗ ਮਾਰਨ । ਓਹ ਜਾਨ ਤੂੰ ਜਾਨ ਤੋਂ ਤੰਗ ਆਵਨ ਜਿਨਾਂ ਨਾਗ ਜੁਲਫਾਂ ਬਾਲੇ ਡੰਗ ਮਾਰਨ । ਘਰ ਬਾਰ ਹੋਵੇ ਸ਼ਹਿਰ ਕਹਿਰ ਦਿਸੇ ਪਲੰਗ ਪੀਆ ਬਿਨ ਫਾਂਡ ਪਲੰਘ ਮਾਰਨ। ਕਿਸ਼ਨ ਸਿੰਘ ਜੋ ਨੰਗ ਮਲੰਗ ਹੋਵਨ ਤਿਨਾਂ ਲੋਕ ਨਸੰਗ ਹੋ ਸੰਗ ਮਾਰਨ ॥ ੧੧ ॥

ਮਾਹ ਫਗਣ ॥ ਫਗਣ ਫੂਲ ਖਿੜੇ ਰੰਗਾ ਰੰਗ ਬਾਗੀਂ ਬੁਲਬੁਲ ਭੌਰ ਆਸ਼ਕ ਹੋਕੇ ਲਟਕ ਰਹੇ। ਸੂਰਤ ਦੇਖ ਮਹਿਬੂਬ ਦੀ ਖੂਬ ਸੁੰਦਰ ਛਡ ਕੰਮ ਸਾਰੇ ਪਿਆਰੇ ਅਟਕ ਰਹੇ। ਜਿਵੇਂ ਵਿਚ ਮੈਦਾਨ ਦੇ ਸੈਫ ਚਮਕੇ ਤਿਵੇਂ ਨੈਨ ਨੈਨਾਂ ਵਿਚ ਮਟਕ ਰਹੇ । ਪੰਖੀ ਫਸ ਜਾਂਦੇ ਜਿਵੇਂ ਜਾਲ ਅੰਦਰ ਜੁਲਫਾਂ ਨਾਲ ਦਿਲ ਆਸ਼ਕਾਂ ਫਟਕ ਰਹੇ। ਕਿਸ਼ਨ ਸਿੰਘ ਪਿਆਰੇ ਪਿਆਰੇ ਬਾਝ ਹਰ ਦਮ ਖਾਰ ਵਿਚ ਕਲੇਜੇ ਦੇ ਖਟਕ ਰਹੇ ॥ ੧੨ ॥

ਕੇਸਰੀ ਛੰਦ ॥ ਮਾਤਾ ਜੀ ਅਦੇਸ ਮੈਂ ਮਨਾਮਾ ਸੁਧ ਕੇ। ਕਵੀਆਂ ਦੇ ਜੈਸੀ ਤੂੰ ਬਣਾਦੇ ਬੁਧ ਕੇ । ਦੁਸ਼ਟਾਂ ਕੋ ਮਾਰ ਕਟਦੇ ਕਲੇਸ਼ ਨੂੰ। ਬਾਰ ਬਾਰ ਬੰਦਨਾ ਗੁਰੂ ਗਣੇਸ਼ ਨੂੰ। ਅਠੇ ਗਣਾਂ ਵਾਲਾ ਭੇਤ ਦੇਣਾ ਦਾਸ ਨੂੰ। ਤੇਰੇ ਚਰਨਾ ਚ ਕਰੂ ਮੈਂ ਨਿਵਾਸ ਨੂੰ । ਕਰ ਲੈ ਤੂੰ ਯਾਦ ਨਾਗਾਂ ਪਤੀ ਸ਼ੇਸ਼ ਨੂੰ। ਬਾਰ ਬਾਰ ਬੰਦਨਾ ਗੁਰੂ ਗਣੇਸ਼ ਨੂੰ। ਮਗਨ ਬਤਾਵੇ ਜੇੜਾ ਮੈਨੂੰ ਪਾਊਗਾ। ਲਛਮੀ ਦਾ ਲਾਭ ਸੋਈ ਤਾਂ ਉਠਾਊਗਾ। ਭਗਨ ਦੁਖਾਂ ਦੀ ਕਰੂ ਪਟੀ ਮੇਸ

ਨੂੰ। ਬਾਰ ਬਾਰ ਬੰਦਨਾ ਗੁਰੂ ਗਣੇਸ਼ ਨੂੰ। ਜਗਨ ਸੂਰਜ
ਬਾਲੇ ਦੇਊ ਦੁਖ ਨੂੰ। ਸਗਨ ਬਤਾਵੇ ਕਿਥੋਂ ਭਾਲੇਂ ਸੁਖ
ਨੂੰ। ਨਗਨ ਬਤਾਵੇ ਸੁਖੀ ਰਖੂ ਏਸ ਨੂੰ। ਬਾਰ ਬਾਰ
ਬੰਦਨਾ ਗੁਰੂ ਗਣੇਸ਼ ਨੂੰ। ਯਗਨ ਜੋ ਮੇਰੇ ਨਾਲ ਚਿਤ
ਲਾਊਂਣਗੇ। ਜਾਕੇ ਪਰਮਾਤਮਾਂ ਦੇ ਸੁਖ ਪਾਊਂਣਗੇ।
ਰਗਨ ਅਗਨ ਏਸ ਕਰੂ ਭੇਸ ਨੂੰ। ਬਾਰ ਬਾਰ ਬੰਦਨਾ
ਗੁਰੂ ਗਣੇਸ਼ ਨੂੰ। ਤਗਨ ਜੋ ਮੇਰੇ ਨਾਲ ਚਿਤ ਲਾਇਕੇ।
ਨਿਸਫਲ ਜਾਊ ਸੋ ਜਨਮ ਪਾਇਕੇ। ਕਿਸ਼ਨ ਸਿੰਘ ਮੰਨ
ਲੈ ਜਗਤ ਭੇਸ ਨੂੰ। ਬਾਰ ਬਾਰ ਬੰਦਨਾ ਗੁਰੂ ਗਣੇਸ਼ ਨੂੰ।

ਕਬਿਤ ॥ ਪਿੰਡ ਕਕਰਾਲਾ ਡਾਕ ਘਰ ਜਾਣੋ
ਛੀਟਾਂ ਵਾਲਾ ਰਾਜ ਪਟਿਆਲਾ ਮਹਾਰਾਜਾ ਭੂਸੁਰੇਸ ਦਾ।
ਜਾਣ ਲੋ ਭਵਾਨੀ ਗੜ ਠਾਣਾ ਤੇ ਤਸੀਲ ਲਗੇ ਜ਼ਿਲਾ
ਹੈ ਸੁਨਾਮ ਜਿਉਂ ਸਰੀਰ ਹੈ ਖਗੇਸ ਦਾ। ਅੰਬ ਅਮਰੂਦ
ਫੁਲ ਬਾੜੀਆਂ ਬਹਾਰ ਬੜੀ ਅੰਤ ਨਾ ਸ਼ੁਮਾਰ ਕੋਈ
ਆਵੇ ਸਾਡੇ ਦੇਸ ਦਾ। ਭੁਲ ਮਾਫ ਕੀਜੀਏ ਉਦਾਰ ਗੁਣੀ
ਜਨ ਬੀਰ ਬਾਕ ਸੁਖ ਦਾਇਕ ਕਿਸ਼ਨ ਮ੍ਰਿਗੇਸ ਦਾ॥

ਦੋਹਰਾ

ਸੰਨ ਉਨੀ ਸੌ ਬਿਆਸੀਆ ਚੇਤ ਸੁਦੀ ਤਿਥ ਤੀਜ।
ਕਿਯਾ ਸੰਪੂਰਨ ਭਿਆ ਭੇਮ ਬਾਰ ਸੁਖਦੀਜ।

॥ ਇਤੀ ਸੰਪੂਰਨੰ ॥

## ਨਾਵਲਾਂ ਦਾ ਬਾਦਸ਼ਾਹ ਨਾਵਲ

# ਮੁਹੱਬਤ ਕਿਆ ਹੈ ?

ਰਚਿਤ ਭਾਈ ਭਗਵਾਨ ਸਿੰਘ ਪਟਿਆਲਾ

ਸਜਨ ਜੀ ! ਆਪਨੇ ਨਾਵਲ ਤਾਂ ਬਥੇਰੇ ਪੜੇ ਹੋਣਗੇ, ਪਰੰਤੂ ਸਚ ਜਾਨੋ ਏਸਦੇ ਸਾਮਣੇ ਕਖ ਵੀ ਮੁਵਾਦਲੇ ਨਹੀਂ । ਕਿਉਂਕਿ ਏਹ ਇਕ ਅਜੀਬ ਹੀ ਨਿਰਾਲੇ ਢੰਗ ਨਾਲ ਲਿਖਿਆ ਹੋਇਆ ਹੈ ਜਿਸਦੀ ਕਿ ਉਪਮਾ ਕਲਮ ਲਿਖਣ ਤੋਂ ਅਸਮਰਥ ਹੈ ਏਸ ਵਿਚ ਦਸਿਆ ਹੈ ਕਿ:-

ਮੁਹੱਬਤ ਕਿਆ ਹੈ । ਮੁਹੱਬਤ ਕਿਆ ਕੁਛ ਕਰਵੌਂਦੀ ਹੈ । ਅਸਲੀ ਪ੍ਰੇਮ ਕਿਆ ਹੈ । ਨਕਲੀ ਪ੍ਰੇਮ ਕਿਆ ਹੈ । ਮਿਤ੍ਰਤਾ ਕਿਆ ਹੈ । ਮਿਤ੍ਰ ਮਿਤ੍ਰਧ੍ਰੋਹੀ ਕਿਵੇਂ ਕਰਦੇ ਹਨ । ਮਿਤ੍ਰ ਕਿਸਤਰਾਂ ਦੇ ਹੋਨੇ ਚਾਹੀਦੇ ਹਨ । ਧੋਖੇ ਬਾਜ ਫਰੇਬੀ ਦੋਸਤ ਕਿਸਤਰਾਂ ਦੇ ਹੁੰਦੇ ਹਨ । ਅਸਲੀ ਪ੍ਰੇਮੀ ਦੋਸਤ ਦੋਸਤਾਂ ਪਰ ਜਾਨ ਕਿਸ ਤਰਾਂ ਵਾਰਦੇ ਹਨ । ਮਿਤ੍ਰ ਨੂੰ ਕਿਵੇਂ ਪਰਖੀਏ । ਅਸਲੀ ਮਿਤ੍ਰਾਂ ਦੀ ਪਰਖ । ਨਕਲੀ ਮਿਤ੍ਰਾਂ ਦੇ ਚਰਮੇ । ਹਾਏ ਅਸਲੀ ਮਿਤ੍ਰ ਕਿਵੇਂ ਬਨਾਈਏ । ਪ੍ਰੇਮ ਦੀ ਕਸ਼ਸ਼ ਕਿਸਨੂੰ ਕੈਂਹਦੇ ਹਨ । ਪ੍ਰੇਮ ਦੀ ਕਸ਼ਸ਼ ਵਿਚ ਕਿਆ ਤਾਕਤ ਹੈ । ਕੀ ਸਚ ਮੁਚ ਦਿਲਾਂ ਦੇ ਦਿਲਾਂ ਨੂੰ ਰਾਹ ਹੁੰਦੇ ਹਨ । ਜੇਲਖਾਨੇ ਦੀ ਸੀਨਰੀ । ਜੇਲਖਾਨੇ ਚੋਂ ਨਸਣਾ । ਅਪਨੇ ਪਿਆਰੇ ਦੋਸਤਾਂ ਨੂੰ ਮੁਹਬਤ ਭਰੀਆਂ ਚਿਠੀਆਂ । ਜਾਸੂਸੀ ਹਾਲ । ਜਾਸੂਸੀ ਗੁਪਤ ਭੇਦ । ਜਾਸੂਸੀ ਕਾਰਨਾਮੇ । ਜਾਸੂਸੀ ਚਿਠੀ ਪਤ੍ਰ । ਜਾਸੂਸੀ ਬੋਲ ਚਾਲ । ਸਿਆਣਿਆਂ ਦੀ ਦੋਸਤੀ ਕਿਆ ਹੈ । ਨਿਆਨਿਆਂ ਦੀ ਦੋਸਤੀ ਕਿਆ ਹੈ । ਕੀ ਸਿਆਨਿਆਂ ਨਾਲ ਭੀਖ ਮੰਗ ਲੈਣੀ ਚੰਗੀ ਹੈ ਕਿ ਨਿਆਣਿਆ ਨਾਲ ਰਾਜਕਰਨਾ ਦੋਸਤਾਂ ਨੂੰ ਦਰਦ ਭਰੀਆਂ ਪੰਜਾਬੀ ਨਜ਼ਮਾਂ ਵਿੱਚ ਚਿਠੀਆਂ ।

ਗਲ ਕੀ ਹਰ ਪ੍ਰਕਾਰ ਦੇ ਹਸਾਉਨ ਵਾਲੇ, ਡਰਾਉਨ ਵਾਲੇ, ਰੁਆਉਣ ਵਾਲੇ, ਕੰਬਾਉਨ ਵਾਲੇ, ਹੌਸਲਾ ਵਧਾਉਨ ਵਾਲੇ, ਅਕਲ ਨੂੰ ਚਮਕਾਉਨ ਵਾਲੇ, ਅਸਲੀ ਮਿਤ੍ਰਾਂ ਨੂੰ ਬਨਾਉਨ ਵਾਲੇ, ਦਰਦ ਭਰੇ ਮਜਮੂਨ ਹਨ ॥

ਬਸ ਕੇਵਲ ਏਨਾਂ ਹੀ ਲਿਖ ਦੇਨਾ ਕਾਫੀ ਹੈ ਕਿ ਅਗਰ ਏਸਨੂੰ ਪੜਕੇ ਆਪਦਾ ਰੋਮ ਰੋਮ ਵਾਹ ਵਾਹ ਨਾ ਕਰ ਉਠੇ ਤਾਂ ਕੀਮਤ ਵਾਪਸ ਕਰ ਦੇਵਾਂਗੇ ਅਪਨੇ ਪਿਆਰੇ ਦੋਸਤਾਂ ਨੂੰ ਖੁਸ਼ ਕਰਨ ਲਈ ਤੋਹਫੇ ਦੇ ਤੌਰ ਤੇ ਭੇਜਨ ਲਈ ਏਸ ਤੋਂ ਵਧ ਹੋਰ ਸਿਖਯਾ ਦਾਇਕ ਕਤਾਬ ਨਹੀਂ ਸਾਡਾ ਦਾਹਵਾ ਹੈ ਕਿ ਅਜ ਤਕ ਐਹੋ ਜਿਹਾ ਨਾਵਲ ਹੋਰ ਕੋਈ ਨਹੀਂ ਛਪਿਆ ॥

ਪਾਠਕ ਜੀ ਜੇਕਰ ਆਪ ਮਿਤ੍ਰਾਂ ਦੀ ਮਿਤ੍ਰਤਾ ਦੀ ਸਚਾਈ ਤੇ ਨਕਲੀ ਪੁਣੇ ਦੇ ਫੋਟੂ ਦਾ ਸਬੂਤ ਦੇਖਨਾ ਚਾਹੁੰਦੇ ਹੋ ਤੇ ਅਸਲੀ ਮਿਤ੍ਰ ਬਨੌਣਾ ਪਸੰਦ ਕਰਦੇ ਹੋ ਤਦ ਏਹ ਪੁਸਤਕ ਅਜ ਹੀ ਮੰਗਾ ਲਵੋ । ਮੋਖ ਕੇਵਲ ॥] ਡਾਕ ਖਰਚ ।]

**ਪਤਾ-ਖਾਲਸਾ ਜਨਰਲ ਬੁਕ ਏਜੰਸੀ ਪਟਿਆਲਾ (ਪੰਜਾਬ)**